ੴ ਸਤਿਗੁਰ ਪ੍ਰਸਾਦਿ॥

# ਕਰਤਾਰਪੁਰਿ ਕਰਤਾ ਵਸੈ

ਲੇਖਕ
ਸੁਰਜੀਤ ਸਿੰਘ ਭਾਟੀਆ
(ਪ੍ਰਿੰਸੀਪਲ ਰੀਟਾਇਰਡ)

ਸੰਪਾਦਕ
ਪ੍ਰਿਥੀਪਾਲ ਸਿੰਘ ਕਪੂਰ
ਮੈਂਬਰ, ਧਰਮ ਪ੍ਰਚਾਰ ਕਮੇਟੀ




ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ),
ਸ੍ਰੀ ਅੰਮ੍ਰਿਤਸਰ।

ਭੇਟਾ ਰਹਿਤ

# ਭੂਮਿਕਾ

੨੦੦੪ ਈਸਵੀ (ਨ. ਸ. ਸੰਮਤ ੫੩੬) ਦਾ ਵਰ੍ਹਾ ਸਿੱਖ ਜਗਤ ਲਈ ਉਚੇਚੀ ਮਹਾਨਤਾ ਰੱਖਦਾ ਹੈ। ਇਸ ਸਾਲ ਗੁਰੂ ਅੰਗਦ ਦੇਵ ਜੀ ਦਾ ੫੦੦ਵਾਂ ਪ੍ਰਕਾਸ਼ ਉਤਸਵ ਮਨਾਇਆ ਗਿਆ। ਇਸੇ ਸਾਲ ਅੱਗੇ ਚੱਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੪੦੦ ਸਾਲਾ ਸਥਾਪਨਾ ਦਿਵਸ ਮਨਾਇਆ ਜਾਵੇਗਾ। ਉਪਰੰਤ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦੇ ਚਾਰ ਸਾਹਿਬਜ਼ਾਦਿਆਂ ਦੇ ਤਿੰਨ ਸੌ ਸਾਲਾ ਸ਼ਹੀਦੀ ਪੁਰਬ ਵੀ ਮਨਾਏ ਜਾਣੇ ਹਨ। ਇਨ੍ਹਾਂ ਸਾਰੇ ਇਤਿਹਾਸਕ ਪੁਰਬਾਂ ਨੂੰ ਪੂਰਨ ਸ਼ਰਧਾ ਅਤੇ ਸ਼ੁਕਰਾਨੇ ਨਾਲ ਮਨਾਉਣ ਲਈ ਗੁਰਪੁਰਵਾਸੀ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਨੇ ਉਚੇਚੇ ਤੌਰ 'ਤੇ ਇਕ ਪ੍ਰੋਗਰਾਮ ਸਬ-ਕਮੇਟੀ ਬਣਾਈ ਸੀ। ਇਸ ਕਮੇਟੀ ਦੇ ਫੈਸਲੇ ਅਨੁਸਾਰ ਇਨ੍ਹਾਂ ਸ਼ਤਾਬਦੀਆਂ ਦੇ ਅਵਸਰ 'ਤੇ ਇਨ੍ਹਾਂ ਪੁਰਬਾਂ ਬਾਰੇ ਸੰਗਤਾਂ ਵਿਚਕਾਰ ਸਮੂਹਕ ਤੌਰ 'ਤੇ ਸੰਖੇਪ ਜਾਣਕਾਰੀ ਦੇ ਪ੍ਰਸਾਰ ਲਈ ਕੁਝ ਟ੍ਰੈਕਟ ਤਿਆਰ ਕਰਵਾਉਣ ਦੀ ਯੋਜਨਾ ਬਣਾਈ ਗਈ। ਇਸੇ ਫੈਸਲੇ ਦੀ ਲੋਅ ਵਿਚ ਇਕ ਖੋਜ-ਅਧਾਰਤ ਕਿਤਾਬਚਾ ਕਰਤਾਰਪੁਰ (ਰਾਵੀ) ਸਬੰਧੀ ਤਿਆਰ ਕਰਵਾਉਣ ਦਾ ਉਪਰਾਲਾ ਹੋਇਆ। ਕਰਤਾਰਪੁਰ (ਰਾਵੀ), ਜੋ ਹਿੰਦ-ਪਾਕਿਸਤਾਨ ਸਰਹੱਦ 'ਤੇ ਸਥਿਤ ਹੈ, ਵਿਖੇ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਦੀ ਬਖਸ਼ਿਸ਼; ਆਦਿ ਗੁਰੂ ਨਾਨਕ ਦੇਵ

ਜੀ ਦੁਆਰਾ ਕੀਤੀ ਗਈ ਸੀ। ਇਥੇ ਹੀ ਗੁਰੂ ਜੀ ਨੇ ਪੰਥਕ ਸੰਗਠਨ ਦੀ ਰੂਪ-ਰੇਖਾ ਉਲੀਕੀ ਅਤੇ ਸੰਗਤ, ਪੰਗਤ ਅਤੇ ਲੰਗਰ ਵਰਗੀਆਂ ਮੁੱਢਲੀਆਂ ਰਵਾਇਤਾਂ ਦਾ ਮਹੱਤਵ ਦ੍ਰਿੜ੍ਹਾਇਆ ਸੀ, ਉਪਰੰਤ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਜੀ ਨੂੰ "ਬੈਠ ਖਡੂਰੇ ਜੋਤਿ ਜਗਾਵੈ" ਦਾ ਹੁਕਮ ਕੀਤਾ।

ਹਿੰਦੂ ਅਤੇ ਮੁਸਲਮਾਨ ਵਿਚਾਰਕਾਂ ਨੇ ਕਰਤਾਪੁਰ ਵਿਖੇ ਗੁਰੂ ਨਾਨਕ ਦੀਆਂ ਸਰਗਰਮੀਆਂ ਤੇ ਘੋਖਵੀਂ ਨਜ਼ਰ ਰੱਖੀ। ਕਿਹਾ ਜਾ ਸਕਦਾ ਹੈ ਕਿ ਆਮ ਕਰਕੇ ਉਨ੍ਹਾਂ ਦਾ ਰਵੱਈਆ ਈਰਖਾਲੂ ਹੋਣ ਦੀ ਥਾਂ ਹਾਂ-ਪੱਖੀ ਅਤੇ ਕੁਝ-ਕੁਝ ਸ਼ਲਾਘਾਮਈ ਵੀ ਹੋ ਗਿਆ ਜਿਸ ਤੋਂ ਪਤਾ ਲਗਦਾ ਹੈ ਕਿ ਨਾਨਕ ਪੰਥ ਨੇ ਜਨ-ਸਮੂੰਹ ਵਿਚ ਆਪਣੀ ਚੰਗੀ ਸਾਖ ਬਣਾ ਲਈ ਸੀ। ਇਸੇ ਲਈ ਪੰਜਾਬ ਦੇ ਇਕ ਲੋਕ ਅਖਾਣ ਅਨੁਸਾਰ ਗੁਰੂ ਨਾਨਕ ਨੂੰ 'ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ' ਕਰਕੇ ਸਵੀਕਾਰਿਆ ਜਾਣ ਲੱਗ ਪਿਆ ਸੀ।

ਕਰਤਾਰਪੁਰ ਰਾਵੀ ਦੇ ਇਤਿਹਾਸ ਬਾਰੇ ਅਲਪ ਸਮੱਗਰੀ ਮਿਲਦੀ ਹੈ। ਇਸੇ ਲਈ ਇਕ ਪਰੌੜ ਸਿੱਖ ਵਿਦਵਾਨ ਪ੍ਰਿੰਸੀਪਲ ਸੁਰਜੀਤ ਸਿੰਘ ਭਾਟੀਆ ਨੂੰ ਹਥਲਾ ਕਿਤਾਬਚਾ ਤਿਆਰ ਕਰਨ ਲਈ ਬੇਨਤੀ ਕੀਤੀ ਗਈ। ਉਨ੍ਹਾਂ ਨੇ ਸਿਹਤ ਢਿੱਲੇ ਮੱਠੇ ਰਹਿਣ ਦੇ ਬਾਵਜੂਦ ਇਹ ਕਾਰਜ ਪੂਰੀ ਸ਼ਰਧਾ ਤੇ ਲਗਨ ਨਾਲ ਛੇਤੀ ਹੀ ਨੇਪਰੇ ਚਾੜ੍ਹ ਦਿੱਤਾ, ਜਿਸ ਕਰਕੇ ਅਸੀਂ ਉਨ੍ਹਾਂ ਦੇ ਆਭਾਰੀ ਹਾਂ। ਕਰਤਾਰਪੁਰ ਸਬੰਧੀ ਇਹ ਜਾਣਕਾਰੀ ਭਰਪੂਰ ਖੋਜ-ਅਧਾਰਤ ਕਿਤਾਬਚਾ ਸੰਗਤਾਂ ਦੇ ਸਨਮੁੱਖ ਪੇਸ਼ ਕਰਨ ਦੀ ਅਸੀਂ ਖੁਸ਼ੀ ਲੈ ਰਹੇ ਹਾਂ।

*ਪ੍ਰਿਥੀਪਾਲ ਸਿੰਘ ਕਪੂਰ*

*ਸੀ ੧੦, ਰਾਜਗੁਰੂ ਨਗਰ,*

*ਲੁਧਿਆਣਾ-੧੪੧੦੧੨*

*ਜੂਨ ੧, ੨੦੦੪*

# 'ਫਿਰਿ ਬਾਬਾ ਆਇਆ ਕਰਤਾਰਪੁਰਿ'

ਘੁੰਮ ਚਾਰੇ ਚੱਕ ਜਹਾਨ ਦੇ
ਜਦ ਘਰ ਆਇਆ ਕਰਤਾਰ
ਕਰਤਾਰਪੁਰੇ ਦੀ ਨਗਰੀ
ਜਿਦ੍ਹੇ ਗਲ ਰਾਵੀ ਦਾ ਹਾਰ
ਜਿਦ੍ਹੇ ਝਮ-ਝਮ ਪਾਣੀ ਲਿਸ਼ਕਦੇ
ਜਿਦ੍ਹੀ ਚਾਂਦੀ-ਵੰਨੀ ਧਾਰ
ਲਾਹ ਬਾਣਾ ਜੋਗ ਫਕੀਰ ਦਾ
ਮੁੜ ਮੱਲਿਆ ਆ ਸੰਸਾਰ
ਕਰੇ ਮੰਜੀ ਬਹਿ ਅਵਤਾਰੀਆਂ
ਕਰੇ ਦਸ ਨਹੁੰਆਂ ਦੀ ਕਾਰ
ਓਹਦੀ ਜੀਭ ਜਪੁ ਜੀ ਬੈਠਿਆ
ਤੇ ਅੱਖੀਂ ਨਾਮ-ਖੁਮਾਰ
ਸੁਣ ਸੋਹਬਾ ਰੱਬ ਦੇ ਜੀਵ ਦੀ
ਆ ਜੁੜਿਆ ਕੁੱਲ ਸੰਸਾਰ
ਤਦ ਕੁੱਲ ਜੱਗ ਚਾਨਣ ਹੋ ਗਿਆ
ਤੇ ਮਿਟੇ ਕੂੜ ਅੰਧਿਆਰ
ਚੌਹ ਕੁੰਟੀ ਸ਼ਬਦ ਇਹ ਗੂੰਜਿਆ
ਉਹ ਰੱਬ ਹੈ ਇਕ ਓਅੰਕਾਰ।

(ਸ਼ਿਵ ਕੁਮਾਰ ਬਟਾਲਵੀ)

ਪਾਕਿਸਤਾਨ ਵਿਚ ਦਰਿਆ ਰਾਵੀ ਦੇ ਪੱਛਮੀ ਕੰਢੇ 'ਤੇ ਹਿੰਦ-ਪਾਕ ਸਰਹੱਦ ਉਤੇ ਸਥਿਤ ਕਰਤਾਰਪੁਰ, ਗੁਰੂ ਨਾਨਕ ਦੇਵ ਜੀ ਦੁਆਰਾ ਵਸਾਇਆ ਨਗਰ, ਸਿੱਖੀ ਜੀਵਨ-ਤਰਜ਼ ਦੀ ਨੁਹਾਰ ਉਲੀਕਣ ਦੀ ਪ੍ਰਯੋਗਸ਼ਾਲਾ ਰਿਹਾ ਹੈ। ਇਹ ਮੁੱਢ ਹੈ 'ਗੁਰਮੁਖ ਮਾਇਆ ਵਿਚਿ ਉਦਾਸੀ' ਦੀ ਜੀਵਨ ਜੁਗਤੀ ਦਾ। ਜਿਸ ਜੀਵਨ ਜੁਗਤੀ ਨੂੰ ਗੁਰੂ ਨਾਨਕ ਦੇਵ ਨੇ ਆਪੂੰ ਹੰਢਾਇਆ ਅਤੇ ਪ੍ਰਮਾਣਤ ਵੀ ਕੀਤਾ। ਇਸੇ ਜੀਵਨ-ਤਰਜ਼ ਨੇ ਕਈ ਪ੍ਰਾਣੀਆਂ ਦੀ ਕਾਇਆ ਕਲਪ ਕਰਕੇ ਉਨ੍ਹਾਂ ਨੂੰ 'ਮਾਣਸ ਤੋਂ ਦੇਵਤੇ' ਬਣਾਇਆ। ਗੁਰੂ ਨਾਨਕ ਦੇ ਉਪਦੇਸ਼ਾਂ ਦੇ ਅਮਲੀ ਅਨੁਭਵ ਨੇ ਕਰਤਾਰਪੁਰ ਵਿਖੇ ਭਾਈ ਲਹਿਣੇ ਨੂੰ ਅੰਗਦ ਬਣਾਇਆ ਅਤੇ ਉਨ੍ਹਾਂ ਨੂੰ ਗੁਰੂ ਦੀ ਪਦਵੀ ਪ੍ਰਾਪਤ ਹੋਈ।

ਕਰਤਾਰਪੁਰ ਪ੍ਰਤੀਨਿਧ ਹੈ ਉਸ ਸ਼ਾਂਤਮਈ ਇਨਕਲਾਬ ਦਾ, ਜੋ ਗੁਰੂ ਨਾਨਕ ਨੇ ਅਧਿਆਤਮਕ ਖੇਤਰ ਵਿਚ ਲਿਆਂਦਾ ਅਤੇ ਫਲ ਸਰੂਪ ਇਕ ਨਵੀਂ ਧਰਮ ਪ੍ਰਣਾਲੀ ਦਾ ਸੰਚਾਲਣ ਕਰਕੇ 'ਜਗਤ ਵਿਚ ਨਵਾਂ ਸਿੱਕਾ' ਚਲਾਇਆ। ਉਨ੍ਹਾਂ ਨੇ ਧਰਮ ਨੂੰ ਮਰਨ ਉਪਰੰਤ ਮਿਲਣ ਵਾਲੀ ਫ਼ਰਜ਼ੀ ਮੁਕਤੀ ਜਾਂ ਬਹਿਸ਼ਤ ਦੀ ਪ੍ਰਾਪਤੀ ਲਈ ਮਿੱਥੀਆਂ ਹੋਈਆਂ ਕਰਮ ਕਾਂਡੀ ਰੀਤਾਂ ਦੇ ਪਖੰਡ ਤੋਂ ਮੁਕਤ ਕਰਕੇ 'ਹੁਕਮਿ ਰਜਾਈ ਚਲਣਾ' ਦੀ ਸਹਿਜ ਤੇ ਸੰਜਮ ਦੀ ਕੁਦਰਤੀ ਜੀਵਨ ਜੁਗਤੀ ਵੱਲ ਮੋੜ ਦਿੱਤਾ। ਕਰਤਾਰਪੁਰ ਵਿਖੇ ਗੁਰੂ ਨਾਨਕ ਨੇ ਸੰਗਤ ਰੂਪ ਵਿਚ ਐਸੀ ਪ੍ਰਯੋਗਸ਼ਾਲਾ ਸਥਾਪਤ ਕੀਤੀ ਜਿਥੇ ਮਨੁੱਖ ਦੀ ਸੁਰਤ ਨੂੰ ਕੁਦਰਤ ਵਿਚ ਵਸਦੇ ਕਰਤਾ ਪੁਰਖ ਨਾਲ ਜੋੜ ਕੇ 'ਸ਼ਬਦ ਤੇ ਸੁਰਤ' ਦਾ ਸੰਗਮ ਸੰਭਵ ਹੋ ਸਕੇ। ਏਵੇਂ ਦੇਵੀ ਦੇਵਤਿਆਂ ਅਤੇ ਪੈਗੰਬਰਾਂ ਦੀ ਵਿਚੋਲਗਰੀ ਬੇਲੋੜੀ ਹੋ ਕੇ ਰਹਿ ਗਈ ਅਤੇ ਮਨੁੱਖ; ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਲਈ ਰਚੀ ਗਈ ਸਾਰੀ ਪ੍ਰਕਿਰਿਆ ਤੋਂ ਮੁਕਤ ਹੋ ਗਿਆ। ਇਸੇ ਅਮਲ ਨੂੰ ਭਾਈ ਗੁਰਦਾਸ ਜੀ ਨੇ, 'ਗੁਰਮੁਖਿ ਭਾਰਿ ਅਥਰਬਣਿ ਤਾਰਾ' ਕਹਿ ਕੇ ਦਰਸਾਇਆ ਹੈ। ਵਾਸਤਵ ਵਿਚ ਕਰਤਾਰਪੁਰ ਮਨੁੱਖ ਦੇ ਅਧਿਆਤਮਕ ਅਤੇ ਸੰਸਾਰਕ ਜੀਵਨ ਨੂੰ ਇਕ ਸੁਰ ਕਰਨ ਅਤੇ ਉਸ ਨੂੰ ਸਮੂਹਕ ਜੀਵਨ

ਅਪਨਾਉਣ ਦੇ ਸਮਰੱਥ ਬਨਾਉਣ ਲਈ ਇਕ ਮਸ਼ਕੀ ਕੇਂਦਰ ਸੀ। ਜਿਸ ਦੇ ਸੰਚਾਲਕ ਗੁਰੂ ਨਾਨਕ ਆਪ ਸਨ।

ਬੁੱਧ ਧਰਮ ਦੇ ਅਨੁਯਾਈਆਂ, ਦਿਗੰਬਰਾਂ, ਸੰਨਿਆਸੀਆਂ, ਕਈ ਪ੍ਰਕਾਰ ਦੇ ਰਿਸ਼ੀਆਂ ਮੁਨੀਆਂ ਅਤੇ ਖਾਸ ਕਰਕੇ ਸਿੱਧ ਜੋਗੀਆਂ ਨੇ ਗ੍ਰਹਿਸਤੀ ਜੀਵਨ ਨੂੰ ਮਾਇਆ ਦਾ ਛਲਾਵਾ ਕਹਿ ਕਹਿ ਕੇ ਲੋਕਾਂ ਨੂੰ ਸਾਧਾਰਨ ਜੀਵਨ ਤੋਂ ਇਸ ਕਦਰ ਉਪਰਾਮ ਤੇ ਉਚਾਟ ਕਰ ਰੱਖਿਆ ਸੀ ਕਿ ਉਹ ਸਕੂਨ ਤੇ ਸ਼ਾਂਤੀ ਹਾਸਲ ਕਰਨ ਲਈ, ਸੰਸਾਰੀ ਜੀਵਨ ਤਿਆਗ ਕੇ ਜੰਗਲਾਂ-ਬੀਆਬਾਨਾਂ ਵਿਚ ਕੰਦ ਮੂਲ ਉਤੇ ਨਿਰਬਾਹ ਕਰਨ ਨੂੰ ਹੀ ਮੁਕਤੀ ਦਾ ਰਾਹ ਸਮਝਣ ਲੱਗ ਪਏ ਸਨ। ਇਨ੍ਹਾਂ ਦਾ ਉਦੇਸ਼ ਜਿਵੇਂ ਗੁਰੂ ਨਾਨਕ ਦੇਵ ਜੀ ਦੱਸਦੇ ਹਨ "ਜਗੁ ਪਰਬੋਧਹਿ ਮੜੀ ਬਧਾਵਹਿ" ਉਜਾੜੇ ਵੱਲ ਜਾ ਰਿਹਾ ਸੀ। ਭਾਵੇਂ ਇਹ ਲੋਕ ਭਿਖਿਆ ਅਤੇ ਦਾਨ-ਪਾਤਰ ਲਈ ਵਸਦੀ ਦੁਨੀਆਂ ਦੁਆਲੇ ਹੀ ਚੱਕਰ ਕਟਦੇ ਸਨ ਪਰ ਲੋਕਾਂ ਵਿਚ ਤਿਆਗ ਦੀ ਭਾਵਨਾ ਦਾ ਸਤਿਕਾਰ ਬੀਜਦੇ ਰਹਿੰਦੇ ਸਨ ਅਤੇ ਨਾਲ ਹੀ ਰਿੱਧੀਆਂ ਸਿਧੀਆਂ ਆਦਿ ਦੇ ਭਰਮ ਭੁਲੇਖੇ ਪਾ ਕੇ, ਲੋਕਾਂ ਨੂੰ ਕਿਰਤ ਤੋਂ ਉਖਾੜ ਰਹੇ ਸਨ। ਇੱਕ ਪਾਸੇ ਸਾਧਾਂ ਦੇ ਰੂਪ ਵਿਚ ਮੰਗਤਿਆਂ ਦੀਆਂ ਧਾੜਾਂ ਵਧ ਰਹੀਆਂ ਸਨ ਅਤੇ ਦੂਸਰੇ ਪਾਸੇ ਧਰਤੀ ਦੀ ਸਮਰੱਥਾ ਅਜਾਈਂ ਜਾ ਰਹੀ ਸੀ। ਭਾਂਜਵਾਦੀ ਰੁਚੀਆਂ ਪ੍ਰਧਾਨ ਹੋ ਰਹੀਆਂ ਸਨ। ਕਿਰਤ ਘਟ ਰਹੀ ਸੀ ਤੇ ਧਰਤੀ ਦਾ ਬੋਝ ਵਧ ਰਿਹਾ ਸੀ। ਲੋੜ ਸੀ ਇਸ ਰੁਚੀ ਨੂੰ ਥੰਮ੍ਹਣ ਦੀ।

ਦੂਸਰੇ ਪਾਸੇ ਪੱਛਮ ਵੱਲੋਂ ਨਿਤ ਆਉਂਦੀਆਂ 'ਪਾਪ ਦੀਆਂ ਜੰਞਾਂ' ਵੱਲੋਂ ਲੁੱਟ, ਉਧਾਲਿਆਂ ਅਤੇ ਸਰਕਾਰੀ ਤਸ਼ੱਦਦ ਦੇ ਕਹਿਰ ਦੇ ਕਾਰਨ ਦੁਨੀਆਂ ਤ੍ਰਾਸ ਤ੍ਰਾਸ ਕਰ ਰਹੀ ਸੀ। ਦਰਿਆਵਾਂ ਦੇ ਪੱਤਨਾਂ, ਪ੍ਰਚੱਲਤ ਲਾਂਘਿਆਂ ਅਤੇ ਸ਼ਹਿਰਾਂ ਵਿਚ ਦਾਖ਼ਲ ਹੋਣ ਵਾਲੇ ਰਸਤਿਆਂ ਉਤੇ ਮੁਸਲਮਾਨ ਪੀਰਾਂ ਤੇ ਫ਼ਕੀਰਾਂ ਨੇ ਧਰਮ ਪ੍ਰਚਾਰ ਲਈ ਆਪਣੇ ਚਿੱਲ੍ਹੇ, ਤਕੀਏ, ਖ਼ਾਨਕਾਹਾਂ ਤੇ ਹੁਜਰੇ ਕਾਇਮ ਕੀਤੇ ਹੋਏ ਸਨ। ਉਥੇ ਪੀਰ ਆਮ ਕਰਕੇ ਤਿਆਗੀ ਜੀਵਨ ਹੀ ਬਤੀਤ ਕਰਦੇ ਸਨ। ਇਨ੍ਹਾਂ ਦੇ ਵੀ ਕਈ ਸਿਲਸਿਲੇ ਸਨ, ਜੋ ਆਪੋ ਵਿਚ

ਝਗੜਦੇ ਵੀ ਰਹਿੰਦੇ ਸਨ। ਪਰ ਕੁੱਲ ਮਿਲਾ ਕੇ, ਇਹ ਲੋਕ, ਜਨ-ਸਮੂਹ ਵਿਚ ਧਰਮ ਬਦਲੀ ਲਈ ਅਧਾਰ ਤਿਆਰ ਕਰ ਦਿੰਦੇ ਸਨ। ਜਦ ਕੋਈ ਹਮਲਾਵਰ, ਜੰਗ ਦੀ ਧਾੜ ਲੈ ਕੇ ਆਉਂਦਾ, ਧਰਮ ਬਦਲੀ ਦੀ ਮੁਹਿੰਮ ਖੂਬ ਕਹਿਰ ਨਾਲ ਚਲਾਉਂਦਾ, ਤਾਂ ਆਮ ਲੋਕ ਸਹਿਜੇ ਹੀ ਇਸਲਾਮ ਕਬੂਲ ਕਰ ਲੈਂਦੇ। ਕਿਰਸਾਨੀ ਵੱਸੋਂ, ਜੋ ਅਕਸਰ ਜ਼ਮੀਨ ਨਾਲ ਬੱਝੀ ਹੋਈ ਹੁੰਦੀ ਸੀ ਬੜੀ ਛੇਤੀ ਧਰਮ ਪਰਿਵਰਤਨ ਲਈ ਤਿਆਰ ਹੋ ਜਾਂਦੀ। ਇਨ੍ਹਾਂ ਹਮਲਿਆਂ ਦੇ ਜ਼ੁਲਮ ਦੀ ਹਨੇਰੀ ਅੱਗੇ, ਹਿੰਦੁਸਤਾਨੀ ਸਭਿਆਚਾਰ ਕਾਫ਼ੂਰ ਦੀ ਮੁਸ਼ਕ ਵਾਂਗ ਉਡ ਪੁੱਡ ਜਾਂਦਾ। ਰਾਵੀ ਦੇ ਪੱਛਮ ਵੱਲ ਦੀ ੯੦% ਕਿਰਸਾਨੀ ਵੱਸੋਂ ਗੁਰੂ ਨਾਨਕ ਕਾਲ ਤੱਕ ਮੁਸਲਮਾਨ ਹੋ ਚੁੱਕੀ ਸੀ। ਧਾੜਵੀ ਲੁਟੇਰੇ ਇਸ ਵੱਸੋਂ ਦਾ ਵੀ ਕੋਈ ਲਿਹਾਜ ਨਹੀਂ ਸੀ ਕਰਦੇ। ਗੁਰੂ ਜੀ ਲਿਖਦੇ ਹਨ ਕਿ ਕੁਰਾਨ ਪੜ੍ਹਨ ਵਾਲੀਆਂ ਮੁਸਲਮਾਨੀਆਂ ਵੀ, ਹਿੰਦੂ ਤੀਵੀਆਂ ਵਾਂਗ ਕਸ਼ਟ ਵਿਚ ਖ਼ੁਦਾ ਖ਼ੁਦਾ ਕਰਦੀਆਂ ਸਨ। ਹਾਕਮ ਟੋਲਾ ਲੋਕਾਂ ਦਾ ਖ਼ੂਨ, ਸ਼ੇਰਾਂ ਵਾਂਗ ਚੱਟ ਰਿਹਾ ਸੀ, ਕੁੱਤਿਆਂ ਵਾਂਗ ਵਲੂੰਧਰ ਰਿਹਾ ਸੀ:

*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ'*

*(੧/੩੦)*

ਇਸ ਜ਼ੁਲਮੋ ਸਿਤਮ ਨੂੰ ਕੌਣ ਠਲ੍ਹ ਪਾਏ? ਭਾਵੇਂ ਹਿੰਦੁਸਤਾਨ ਵਿਚ ਪ੍ਰਚਲਤ ਵਰਨ ਵੰਡ ਅਨੁਸਾਰ ਦੇਸ਼ ਦੀ ਰਾਖੀ ਖੱਤਰੀਆਂ ਦੀ ਜ਼ੁੰਮੇਵਾਰੀ ਸੀ, ਪਰ ਉਹ ਲੋਕ ਇਸ ਜ਼ੁੰਮੇਵਾਰੀ ਤੋਂ ਅਵੇਸਲੇ ਹੋ ਕੇ ਸਰਕਾਰ ਪਾਸੋਂ ਕੇਵਲ ਆਪਣੀ ਸਲਾਮਤੀ ਅਤੇ ਸੁਖੀ ਜੀਵਨ ਦੀ ਲੋਚਾ ਕਰਦੇ ਸਨ। ਸਰਕਾਰੇ ਦਰਬਾਰੇ ਪ੍ਰਵਾਨ ਚੜ੍ਹਣ ਲਈ 'ਨੀਲੇ ਵਸਤ੍ਰ' ਪਹਿਨਦੇ ਸਨ ਅਤੇ 'ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥' ਦਾ ਪਖੰਡੀ ਜੀਵਨ ਜਿਉ ਰਹੇ ਸਨ। ਚੌਂਕੇ ਦੀ ਸੁੱਚ ਤੇ ਭਿੱਟ ਵੱਲੋਂ ਖ਼ਾਸ ਮੁਹਤਾਤ ਇਹ ਲੋਕ, 'ਅਭਾਖਿਆ ਕਾ ਕੁਠਾ ਬਕਰਾ' ਖਾਣ ਲੱਗ ਪਏ ਸਨ। ਜਨ-ਸਮੂਹ ਅੰਦਰ ਗੁਲਾਮੀ ਦੀ ਭਾਵਨਾ ਇਸ ਕਦਰ ਘਰ ਕਰ ਗਈ ਸੀ ਕਿ ਉਹ ਆਪਣੀ ਬੋਲੀ ਵੀ ਨਹੀਂ

ਸਨ ਬੋਲਦੇ : '.....ਮਲੇਛ ਭਾਖਿਆ ਗਹੀ' ਅਤੇ '.....ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥' (ਬਸੰਤ ਮ: ੧, ਪੰਨਾ ੧੧੯੧)। ਅਜਿਹੇ ਨਿਤਾਣੇ ਹੋਏ ਲੋਕਾਂ ਪਾਸੋਂ ਹੁਣ ਕੀ ਆਸ ਹੋ ਸਕਦੀ ਸੀ? ਕੋਈ ਨਵੀਂ ਜੀਵਨ ਜਾਚ ਹੀ ਲੁਕਾਈ ਵਿਚਕਾਰ ਨਵਾਂ ਸਾਹਸ ਅਤੇ ਨਰੋਆ ਜੀਵਨ ਜਿਉਣ ਲਈ ਉਤਸ਼ਾਹ ਪੈਦਾ ਕਰ ਸਕਦੀ ਸੀ।

ਇਸ ਉਖੜੇ ਹੋਏ ਜੀਵਨ ਦੀ ਸਭ ਤੋਂ ਚੋਖੀ ਮਾਰ ਇਸਤਰੀ ਜਾਤੀ ਨੂੰ ਪੈ ਰਹੀ ਸੀ। ਨਾ ਕੇਵਲ ਉਹ ਧਾਰਮਿਕ ਤੌਰ 'ਤੇ ਹੀ ਤ੍ਰਿਸਕਾਰੀ ਹੋਈ ਸੀ ਸਗੋਂ ਘਰੇਲੂ ਜੀਵਨ ਵਿਚ ਵੀ ਉਸ ਨੂੰ ਆਦਰਯੋਗ ਸਥਾਨ ਪ੍ਰਾਪਤ ਨਹੀਂ ਸੀ। ਹਮਲਾਵਰਾਂ ਦੀ ਤੁੰਦੀ ਦਾ ਸਭ ਤੋਂ ਵੱਧ ਸ਼ਿਕਾਰ ਇਸਤਰੀ ਜਾਤੀ ਹੀ ਹੁੰਦੀ ਸੀ। ਅਸੁਰੱਖਿਅਕ ਮਾਹੌਲ ਵਿਚ ਰਹਿ ਕੇ ਪਤੀ ਪਤਨੀ ਦੀ ਭਾਵੁਕ ਸਾਂਝ ਦਾ ਅਹਿਸਾਸ ਅਲੋਪ ਹੋ ਰਿਹਾ ਸੀ ਅਤੇ ਗ੍ਰਹਿਸਤ ਜੀਵਨ ਤਹਿਸ ਨਹਿਸ ਹੋ ਰਿਹਾ ਸੀ। ਭਾਈ ਗੁਰਦਾਸ ਜੀ ਲਿਖਦੇ ਹਨ :

*ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿ ਥਾਊਂ ਜਾਈ।*

*(੧/੩੦)*

ਇਸ ਕਰਕੇ ਆਦਮੀਆਂ ਤੇ ਜਨਾਨੀਆਂ ਦੋਹਾਂ ਦਾ ਜ਼ਾਤੀ ਆਚਰਨ ਵੀ ਨਿੱਘਰ ਸੀ :

*"ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥*
*ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥*
*ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥*
*ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥*

*(ਸਾਰੰਗ ਕੀ ਵਾਰ, ਪੰਨਾ ੧੨੪੩)*

ਇਸ ਪ੍ਰਕਾਰ ਜੀਵਨ ਨੂੰ ਪੁਨਰ-ਸੰਗਠਿਤ ਕਰਨ ਦਾ ਕਾਰਜ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਖੇ ਹੀ ਅਰੰਭ ਕੀਤਾ।

ਸੰਗਤ ਮਾਧਿਅਮ ਹੈ ਗੁਰੂ ਨਾਨਕ ਦੇਵ ਜੀ ਦੇ ਸ਼ਾਂਤਮਈ ਧਾਰਮਿਕ ਤੇ

ਸਮਾਜਿਕ ਇਨਕਲਾਬ ਨੂੰ ਸੁਚਾਰੂ ਤੇ ਅਮਲੀ ਰੂਪ ਦੇਣ ਦਾ। ਸੰਗਤ ਵਿਚ ਹਾਜ਼ਰ ਹਰ ਵਿਅਕਤੀ ਦੀ ਸੁਰਤ, ਗੁਰ ਉਪਦੇਸ਼ ਰਾਹੀਂ, ਕਰਤਾ ਪੁਰਖ ਦੇ ਕਿਰਦਾਰ, ਅਥਵਾ ਪਰਮ ਸੱਚ ਨਾਲ ਜੁੜਦੀ ਹੈ। ਇਸ ਤਰ੍ਹਾਂ ਉਸ ਦਾ ਵਿਅਕਤੀਗਤ ਆਚਰਨ ਉਸਰਦਾ ਹੈ, 'ਸਚਹੁ ਓਰੈ ਸਭੁ ਕੋ ਉਪਰਿ ਸਚਿ ਆਚਾਰੁ॥' ਦੀ ਲੀਹ ਉੱਤੇ ਪੈਂਦਾ ਹੈ। ਇਸ ਦੇ ਨਾਲ ਹੀ ਕੁੱਲ ਸੰਗਤ ਇਕ ਸਮੁੱਚ ਦੇ ਰੂਪ ਵਿਚ, ਇਕ ਐਸੀ ਇਕਾਈ ਬਣ ਜਾਂਦੀ ਹੈ, ਜਿਸ ਵਿਚ ਸਭੇ ਲੋਕ, ਹਰ ਉਮਰ ਅਤੇ ਕਿੱਤੇ ਦੇ ਲੋਕ, ਪੁਰਖ ਅਤੇ ਇਸਤਰੀਆਂ, ਇਕ ਸਾਂਝੀ ਸੋਚ ਅਤੇ ਸਾਂਝੀ ਸੁਰਤ ਵਿਚ ਪਰੋਏ ਜਾਂਦੇ ਹਨ। ਉਨ੍ਹਾਂ ਵਿਚ ਹਰ ਪ੍ਰਕਾਰ ਦੇ ਭੇਦ ਭਾਵ ਭਾਵੇਂ ਉਹ ਧਾਰਮਿਕ ਹੋਣ ਜਾਂ ਕਿਤਿਆਂ ਜਾਤਾਂ ਦੇ ਹੋਣ ਜਾਂ ਪੀੜ੍ਹੀਆਂ ਤੋਂ ਚੱਲੀ ਆ ਰਹੀ ਛੂਤ-ਛਾਤ ਦੇ ਸੰਸਕਾਰਾਂ ਦੇ ਰੂਪ ਵਿਚ ਹੋਣ, ਅਮਲੀ ਤੌਰ 'ਤੇ ਖਤਮ ਹੋ ਜਾਂਦੇ ਹਨ। ਜਦ ਸੋਚਨੀ ਇੱਕ ਹੋ ਗਈ, ਸੁਰਤ ਇੱਕ ਹੋ ਗਈ ਤਾਂ ਸੁਭਾਵਿਕ ਹੀ ਸਾਰੇ ਇਕੱਠ ਦਾ ਜੀਵਨ ਨਜ਼ਰੀਆ ਵੀ ਇੱਕ ਹੋ ਜਾਵੇਗਾ। ਉਹ ਜ਼ਿੰਦਗੀ ਦੇ ਹਰ ਮਸਲੇ 'ਤੇ ਹਰ ਅੜਾਉਣੀ ਨੂੰ ਇਸੇ ਨਜ਼ਰੀਏ ਨਾਲ ਵੇਖਣਗੇ। ਉਹ ਨਜ਼ਰੀਆ ਜਾਂ ਦ੍ਰਿਸ਼ਟੀ ਜੋ ਗੁਰੂ ਦੇ ਉਪਦੇਸ਼ ਦੁਆਰਾ ਸਥਾਪਤ ਹੋਈ ਹੈ। ਉਸ ਨੂੰ ਅਸੀਂ ਸ਼ਬਦ ਦ੍ਰਿਸ਼ਟੀ ਆਖ ਸਕਦੇ ਹਾਂ। ਪਰ ਸਧਾਰਨ ਜਨ ਸਮੂਹ ਨੂੰ, ਭੇਡ ਚਾਲ ਤੋਂ ਵਰਜਣ ਲਈ, ਨਾਮ ਦਾ ਬੰਧੇਜ ਹੀ ਪ੍ਰਭਾਵੀ ਹੁੰਦਾ ਹੈ। ਗੁਰੂ ਨਾਨਕ ਵਲੋਂ ਸਥਾਪਤ, ਕਰਤਾਰਪੁਰ ਦਾ ਕੇਂਦਰ, ਧਰਮ ਤੇ ਸਮਾਜ ਦੋਹਾਂ ਨੂੰ ਇਕੱਠਿਆਂ ਹੀ ਪੱਕੇ ਪੈਰਾਂ ਉੱਤੇ ਖੜਾ ਕਰਨ ਲਈ ਧਰਾਤਲ ਸੀ ਜਿਥੇ ਵਿਅਕਤੀ ਤੇ ਸਮਾਜ ਦੋਹਾਂ ਦੀ ਕਾਇਆ ਕਲਪ ਕੀਤੀ ਜਾ ਸਕਦੀ ਸੀ। 'ਗੁਰਮੁਖਿ ਮਾਇਆ ਵਿਚਿ ਉਦਾਸੀ' ਗੁਰੂ ਨਾਨਕ ਦੇਵ ਜੀ ਦਾ ਜੀਵਨ ਸਿਧਾਂਤ ਹੈ। ਇਸ ਦੀ ਜੁਗਤ, ਕਿਰਤ ਕਮਾਈ ਉੱਤੇ ਅਧਾਰਤ ਟਿਕਵਾਂ ਸੰਸਾਰੀ ਜੀਵਨ ਜਿਉਂਦਿਆਂ, ਆਤਮਿਕ ਤੌਰ ਉੱਤੇ ਪਰਮ ਸਤਿ ਪ੍ਰਮਾਤਮਾ ਨਾਲ ਜੁੜੇ ਰਹਿਣਾ ਅਤੇ ਗ੍ਰਹਿਸਤੀ ਜੀਵਨ ਤੇ ਧਰਮ ਨੂੰ ਇਕੱਠਿਆ ਚਲਾਣਾ ਹੈ। ਜੇ ਉਦਾਸੀ ਜੀਵਨ ਆਪਣੇ ਆਪ ਵਿਚ ਅਧੂਰਾ ਤੇ ਜ਼ਿੰਦਗੀ ਨਾਲੋਂ

ਉਖੜਿਆ ਹੋਇਆ ਹੈ, ਤਾਂ ਮਾਇਆ ਵੀ ਉਸਾਰੂ ਨਹੀਂ ਹੈ। ਧਰਮ ਤੇ ਮਾਇਆਧਾਰੀ ਜੀਵਨ ਦਾ ਸੰਤੁਲਨ ਤੇ ਸਹਿਯੋਗ ਹੀ ਜੀਵਨ ਦਾ ਸਧਾਰਨੀਕਰਨ ਹੈ, 'ਹੁਕਮਿ ਰਜਾਈ ਚਲਣਾ' ਦਾ ਰਾਹ ਹੈ, ਜਿਸ ਵਿਚ ਕੋਈ ਭਾਜੜ ਨਹੀਂ ਤੇ ਨਾ ਹੀ ਕੋਈ ਉਪਰਾਮਤਾ ਜਾਂ ਬੇਬਸੀ ਹੈ।

ਗੁਰੂ ਨਾਨਕ ਦੇਵ ਜੀ ਦਾ ਕਰਤਾਰਪੁਰ ਵਸਾਉਣ ਦਾ ਮਨੋਰਥ ਹਰੇਕ ਪੱਖੋਂ ਉਖੜੇ ਮਨੁੱਖੀ ਜੀਵਨ ਨੂੰ ਮੁੜ ਸਥਿਰਤਾ ਦੇ ਰਾਹ ਪਾਉਣ ਦਾ ਨਿੱਘਰ ਉਪਰਾਲਾ ਸੀ। ਕਰਤਾਰਪੁਰ ਵਿਖੇ ਆਉਂਦੀ ਸੰਗਤ ਇਸ ਅਸਥਾਨ ਨੂੰ ਨਿੱਜ ਘਰ ਸਮਝ ਕੇ ਇਥੇ ਵਸੇਬਾ ਕਰਨ ਅਤੇ ਇਥੋਂ ਪ੍ਰਾਪਤ ਕੀਤੇ ਉਪਦੇਸ਼ ਨੂੰ ਜੀਵਨ ਜੁਗਤੀ ਦੇ ਰੂਪ ਵਿਚ ਅਪਨਾਉਣ ਉਪਰੰਤ ਗੁਰ ਉਪਦੇਸ਼ ਦਾ ਪ੍ਰਚਾਰ ਜ਼ਗਤ ਵਿਚ ਫੈਲਾਨ ਲਈ ਪ੍ਰਤੀਬੱਧ ਹੋ ਕੇ ਹੀ ਭਟਕੀ ਲੋਕਾਈ ਵਿਚ ਸੰਤੁਲਿਤ ਜੀਵਨ ਜੀਉਣ ਦੀ ਉਤਸੁਕਤਾ ਪੈਦਾ ਕਰ ਸਕਦੀ ਸੀ। ਇਹੀ ਕਰਤਾਰਪੁਰ ਦਾ ਮਹੱਤਵ ਹੈ।

ਕਰਤਾਰਪੁਰ ਦੇ ਸਥਾਨ ਸਬੰਧੀ ਗੁਰੂ ਨਾਨਕ ਦੇਵ ਜੀ ਨੇ ਦੋ ਵਿਚਾਰ ਸਾਹਮਣੇ ਰੱਖੇ ਜਾਪਦੇ ਹਨ। ਪਹਿਲਾ ਤਾਂ ਭੂਗੋਲਿਕ ਸਥਿਤੀ ਅਤੇ ਦੂਸਰਾ ਇਸ ਇਲਾਕੇ ਦੇ ਦੁਆਲੇ ਵਸਦੇ ਲੋਕਾਂ ਦੀ ਧਾਰਮਿਕ ਅਤੇ ਸਭਿਆਚਾਰਕ ਖੋ। ਇਨ੍ਹਾਂ ਵਿਚਾਰਾਂ ਦੀ ਉਚਿਤ ਵਰਤੋਂ ਗੁਰੂ ਨਾਨਕ ਦੇਵ ਜੀ ਦੀ ਸੂਝ ਸਿਆਣਪ ਤੇ ਪ੍ਰਬੀਨਤਾ ਨੂੰ ਦ੍ਰਿਸ਼ਟੀਮਾਨ ਕਰਦੀ ਹੈ।

ਉਨ੍ਹਾਂ ਸਮਿਆਂ ਵਿਚ ਖੇਤੀ ਬਾੜੀ ਦਾ ਕਿੱਤਾ ਹੀ ਟਿਕਾਵੇਂ ਸੰਸਾਰੀ ਜੀਵਨ ਦਾ ਧੁਰਾ ਸੀ। ਇਸ ਲਈ ਗੁਰੂ ਜੀ ਨੇ ਕਰਤਾਰਪੁਰ ਵਸਾਉਣ ਲਈ ਥਾਂ ਐਸੀ ਚੁਣੀ, ਜਿਥੇ ਖੁਲ੍ਹੀ ਜ਼ਮੀਨ ਅਤੇ ਪਾਣੀ ਉਪਲਭਧ ਹੋਵੇ। ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨਕੋਸ਼ ਵਿਚ (ਪੰਨਾ ੩੦੩ ਦੇ ਸਾਹਮਣੇ) ਦਿਤੇ ਨਕਸ਼ੇ ਅਨੁਸਾਰ, ਇਹ ਥਾਂ, ਦਰਿਆ ਰਾਵੀ ਦੇ ਪੱਛਮੀ ਕੰਢੇ ਉੱਤੇ ਦੋ ਨਦੀਆਂ ਰਾਵੀ ਅਤੇ ਬਸੰਤਰ ਦੇ ਸੰਗਮ ਤੋਂ ਕੁਝ ਹੇਠਾਂ ਹੈ। ਜੇ ਇਸ ਨਕਸ਼ੇ ਨੂੰ ਜਨਮ ਸਾਖੀਆਂ ਦੀ ਸਹਾਇਤਾ ਨਾਲ ਪੜ੍ਹੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਥੇ ਦੂਰ-

ਦੂਰ ਤੱਕ ਪਸਰੀ ਮੰਡ ਦੀ ਜ਼ਮੀਨ, ਬਰੇਤਿਆਂ, ਦਲਦਲ ਤੇ ਸਰਕੰਡੇ ਨਾਲ ਭਰੀ ਹੋਈ ਸੀ। ਇਸ ਜ਼ਮੀਨ ਨੂੰ ਗੁਰੂ ਜੀ ਅਤੇ ਉਨ੍ਹਾਂ ਦੇ ਅਨਿੰਨ ਸੇਵਕ ਸਿੱਖਾਂ ਨੇ ਸਾਫ਼ ਕੀਤਾ ਅਤੇ ਵਾਹੀ ਯੋਗ ਬਣਾ ਕੇ ਨਵੇਂ ਨਗਰ ਲਈ ਆਰਥਿਕ ਆਧਾਰ ਕਾਇਮ ਕੀਤਾ। ਕਰਤਾਰਪੁਰ ਵਿਖੇ ਗੁਰੂ ਜੀ ਨੇ ਆਪਣੇ ਸਿੱਖਾਂ ਦੀ ਨਰੋਈ ਜੀਵਨ-ਤਰਜ਼ ਦਾ ਵਿਕਾਸ ਕੀਤਾ ਜਿਸ ਅਨੁਸਾਰ ਉਨ੍ਹਾਂ ਦੀਆਂ ਅਧਿਆਤਮਕ ਅਤੇ ਸੰਸਾਰਕ ਪ੍ਰਵਿਰਤੀਆਂ ਨੂੰ ਠੀਕ ਲੀਹੇ ਪਾਇਆ ਜਾ ਸਕੇ। ਸੰਗਤੀ ਜੀਵਨ ਦੇ ਪ੍ਰਮੁਖ ਲੱਛਣ ਵਜੋਂ 'ਖੁਲ੍ਹਾ ਪਾਣੀ ਤੇ ਖੁਲ੍ਹਾ ਵਿਹੜਾ', ਗੁਰੂ ਨਾਨਕ ਦੇ ਘਰ ਦੀ ਪਛਾਣ ਬਣੀ। ਅਜੋਕੇ ਸਮੇਂ ਵਿਚ ਹਰ ਗੁਰਦੁਆਰੇ ਨਾਲ ਵੱਡੇ ਸਰੋਵਰ ਅਤੇ ਦਲਾਨ ਦਾ ਹੋਣਾ ਇਸੇ ਰਵਾਇਤ ਦਾ ਪ੍ਰਤੀਕ ਸਮਝਿਆ ਜਾ ਸਕਦਾ ਹੈ। ਇਸ ਦੇ ਨਾਲ ਹੀ ਸੰਗਤ ਲਈ ਰਿਹਾਇਸ਼ ਦੀ ਸਹੂਲਤ, ਸੇਵਾ ਅਤੇ ਲੰਗਰ ਵਰਗੀਆਂ ਪਰੰਪਰਾਵਾਂ ਦਾ ਵਿਕਾਸ ਨਵੇਂ ਸਿਹਤਮੰਦ ਸਮਾਜ ਦੀ ਉਸਾਰੀ ਲਈ ਨਰੋਈਆਂ ਪਿਰਤਾਂ ਸਨ। ਅਧਿਆਤਮਕ ਵਿਕਾਸ ਲਈ ਸੰਗਤ ਵਿਚ, ਗੁਰਬਾਣੀ ਦੇ ਕੀਰਤਨ ਅਤੇ ਵਿਆਖਿਆ ਦੇ ਰੋਜ਼ਾਨਾ ਪ੍ਰੋਗਰਾਮ ਬਾਰੇ ਭਾਈ ਗੁਰਦਾਸ ਜੀ ਦਸਦੇ ਹਨ :

*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।"*
*(੧/੩੮)*

ਕਰਤਾਰਪੁਰ ਵਿਖੇ ਸਮੂਹਕ ਸਿੱਖੀ ਜੀਵਨ ਦੇ ਨਿੱਤ ਕ੍ਰਮ ਦਾ ਮੁੱਢ ਬੱਝਾ। ਇਥੇ ਹੀ ਗੁਰੂ ਨਾਨਕ ਸਾਹਿਬ ਨੇ ਆਪਣੀ ਉਮਰ ਦੇ ਅਖੀਰਲੇ ਲਗਭਗ ੧੭ ਸਾਲ ਗੁਜ਼ਾਰੇ ਅਤੇ ਇਥੇ ਹੀ ਜਿਵੇਂ ਭਾਈ ਗੁਰਦਾਸ ਜੀ ਲਿਖਦੇ ਹਨ "ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ"। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਕਈ ਮਹੱਤਵ ਪੂਰਨ ਬਾਣੀਆਂ ਕਰਤਾਰਪੁਰ ਵਿਖੇ ਹੀ ਉਚਾਰੀਆਂ।

ਭਾਈ ਕਾਨ੍ਹ ਸਿੰਘ ਨਾਭਾ ਰਚਿਤ ਗੁਰਸ਼ਬਦਰਤਨਾਕਰ (ਮਹਾਨ ਕੋਸ਼) ਵਿਚ ਦਿਤੇ ਕਰਤਾਰਪੁਰ ਦੇ ਨਕਸ਼ੇ ਤੋਂ ਇਹ ਵੀ ਸੰਕੇਤ ਮਿਲਦਾ ਹੈ ਕਿ ਗੁਰੂ

ਜੀ ਨੇ ਕਰਤਾਰਪੁਰ ਵਿਖੇ ਇਕ ਬਾਗ ਵੀ ਲਗਵਾਇਆ ਸੀ। ਇਥੇ ਇਹ ਗੱਲ ਧਿਆਨ ਗੋਚਰੀ ਹੈ ਕਿ ਬਾਗ ਸਧਾਰਨ ਖੇਤੀ ਨਾਲੋਂ ਵਧੇਰੇ ਟਿਕਵੇਂ ਜੀਵਨ ਦਾ ਪ੍ਰਤੀਕ ਹੈ।

ਕਰਤਾਰਪੁਰ ਦੀ ਭੂਗੋਲਿਕ ਸਥੀਤੀ ਦਾ ਵੀ ਨਿਵੇਕਲਾ ਮਹੱਤਵ ਹੈ। ਰਾਵੀ ਤੇ ਬਸੰਤਰ ਦੇ ਸੰਗਮ ਆਪਣੇ ਆਪ ਵਿਚ ਕੁਦਰਤੀ ਰਸਤੇ ਸਨ, ਜਿਨ੍ਹਾਂ ਰਾਹੀਂ ਪਹਾੜੀ ਇਲਾਕੇ ਵਿਚ ਜਾਣ ਦੇ ਲਾਂਘੇ ਸਨ। ਰਾਵੀ ਰਾਹੀਂ ਚੰਬੇ ਤਕ ਅਤੇ ਬਸੰਤਰ ਰਾਹੀਂ ਜੰਮੂ ਦੇ ਇਲਾਕੇ ਵਿਚ ਜਾਇਆ ਜਾਂਦਾ ਸੀ। ਬੜੀ ਦਿਲਚਸਪ ਗੱਲ ਇਹ ਹੈ ਕਿ ਪੰਜਾਬ ਦੇ ਉੱਤਰ ਵਿਚ ਸਥਿਤ, ਸ਼ਿਵਾਲਿਕ ਦਾ ਇਹ ਪਹਾੜੀ ਸਿਲਸਿਲਾ ਧਾਰਮਿਕ ਤੌਰ 'ਤੇ ਅਜੇ ਤੱਕ ਦੇਵੀਆਂ ਦਾ ਇਲਾਕਾ ਮੰਨਿਆ ਜਾਂਦਾ ਹੈ। ਵੈਸ਼ਨੋ ਦੇਵੀ, ਜਵਾਲਾ ਮੁਖੀ, ਚਿੰਤਪੁਰਨੀ, ਨੈਣਾ ਦੇਵੀ, ਭਵਾਨੀ, ਰੇਣੂਕਾ, ਚਮੁੰਡਾ ਦੇਵੀ ਆਦਿ ਹਿੰਦੂਆਂ ਦੇ ਤੀਰਥ ਅਸਥਾਨ ਹਨ। ਇਸ ਇਲਾਕੇ ਵਿਚ ਕਈ ਸਥਾਨਕ ਮੇਲੇ ਵੀ ਲੱਗਦੇ ਹਨ ਜਿਨ੍ਹਾਂ ਵਿਚ ਲੋਕੀਂ ਟੋਲੀਆਂ ਜਾਂ ਜਥਿਆਂ ਦੇ ਰੂਪ ਵਿਚ ਭੇਟਾਂ ਗਾਉਂਦੇ ਦੇਵੀ ਦੇਵਤਿਆਂ ਨੂੰ ਰੀਝਾਉਣ ਲਈ ਜਾਂਦੇ ਹਨ। ਇਸਲਾਮੀ ਰਾਜ ਦੇ ਜ਼ੁਲਮ ਤੋਂ ਸਤਾਏ ਲੋਕ ਉਚੇਚੀ ਸ਼ਰਧਾ ਨਾਲ ਇਧਰ ਆਉਂਦੇ ਸਨ ਕਿਉਂਕਿ ਪੁਰਾਣਾਂ ਦੀ ਕਥਾ ਅਨੁਸਾਰ ਇਨ੍ਹਾਂ ਦੇਵੀਆਂ ਨੇ ਹੀ ਦੁਸ਼ਟ ਦੈਂਤਾਂ ਦਾ ਸੰਘਾਰ ਕੀਤਾ। ਇਨ੍ਹਾਂ ਸਭ ਅਸਥਾਨਾਂ ਨੂੰ ਜਾਣ ਲਈ ਕਰਤਾਰਪੁਰ ਇਕ ਪੜਾਅ ਬਣ ਗਿਆ। ਇਥੇ ਰਿਹਾਇਸ਼ ਅਤੇ ਲੰਗਰ ਦਾ ਪ੍ਰਬੰਧ ਤੇ ਗੁਰੂ ਜੀ ਦਾ ਉਪਦੇਸ਼ ਖਾਸ ਕਰਕੇ ਗੁਰਬਾਣੀ ਦਾ ਕੀਰਤਨ ਅਤੇ ਗਿਆਨ ਗੋਸ਼ਟ ਤੇ ਚਰਚਾ ਇਕ ਵੱਡੀ ਸਹੂਲਤ ਅਤੇ ਖਿੱਚ ਸੀ। ਦਰਿਆਵਾਂ ਦੇ ਸੰਗਮ ਉਤੇ ਇਸ਼ਨਾਨ ਤੇ ਪੀਣ ਲਈ ਪਾਣੀ ਪ੍ਰਾਪਤ ਸੀ। ਇਨ੍ਹਾਂ ਸਹੂਲਤਾਂ ਕਾਰਨ ਲੋਕੀਂ ਕਰਤਾਰਪੁਰ ਵਿਖੇ ਕਈ-ਕਈ ਦਿਨ ਠਹਿਰਦੇ। ਜਾਂਦਿਆਂ ਆਉਂਦਿਆਂ ਗੁਰੂ ਜੀ ਦੇ ਉਪਦੇਸ਼ ਉਤੇ ਵਿਚਾਰ ਚਰਚਾ ਕਰਦੇ ਤੇ ਇਸ ਪ੍ਰਭਾਵ ਨੂੰ ਘਰਾਂ ਤੱਕ ਲੈ ਜਾਂਦੇ। ਇਸ ਪ੍ਰਕਾਰ ਕਰਤਾਰਪੁਰ ਤੋਂ 'ਧਨੁ ਨਾਨਕ ਤੇਰੀ ਵਡੀ ਕਮਾਈ' ਦਾ ਨਾਅਰਾ ਵਧੇਰੇ

ਪ੍ਰਭਾਵੀ ਹੋਣ ਲੱਗਾ।

ਕਰਤਾਰਪੁਰ ਤੋਂ ਹੀ ਗੁਰੂ ਜੀ ਕਸ਼ਮੀਰ ਵਿਚ ਸ੍ਰੀ ਨਗਰ ਅਤੇ ਮਟਨ ਗਏ। ਉਥੋਂ ਦੇ ਪੰਡਤਾਂ ਨਾਲ ਵਿਚਾਰ ਵਟਾਂਦਰਾ ਕੀਤਾ। ਭਾਵੇਂ ਕਸ਼ਮੀਰੀ ਪੰਡਤ ਬਹੁਤਾ ਕਰਕੇ ਪ੍ਰਤਿਪਾਲਨਵਾਦੀ ਜਾਂ ਰੂੜੀਵਾਦੀ ਸਨ, ਫੇਰ ਵੀ ਉਨ੍ਹਾਂ ਦੀ ਪੰਜਾਬ ਵੱਲ ਇਸ ਰਸਤੇ ਤੋਂ ਆਵਾਜਾਈ ਨੇ ਉਨ੍ਹਾਂ ਨੂੰ ਗੁਰੂ ਨਾਨਕ ਸੰਦੇਸ਼ ਵੱਲ ਗੰਭੀਰਤਾ ਨਾਲ ਵੇਖਣ ਲਈ ਰੁਚਿਤ ਕਰ ਦਿੱਤਾ।

ਦਰਿਆ ਰਾਵੀ, ਚੰਬਾ ਤੇ ਹੋਰ ਪਹਾੜੀ ਇਲਾਕਿਆਂ ਤੋਂ ਇਮਾਰਤੀ ਲੱਕੜੀ ਪਹੁੰਚਾਉਣ ਦਾ ਵੀ ਮੁੱਖ ਸਾਧਨ ਰਿਹਾ ਹੈ। ਹੋਰ ਪਹਾੜੀ ਉਪਜ ਤੇ ਕਾਮਿਆਂ ਲਈ ਵੀ ਇਹੋ ਇਕੋ ਇਕ ਰਾਹ ਸੀ। ਇਸ ਲਈ ਵਪਾਰੀ ਮਲਾਹ ਤੇ ਕਈ ਪ੍ਰਕਾਰ ਦੇ ਕਿਰਤੀ ਅਕਸਰ ਕਰਤਾਰਪੁਰ ਠਹਿਰਦੇ ਅਤੇ ਇਥੋਂ ਸਾਂਝੀਵਾਲਤਾ ਦਾ ਸੰਦੇਸ਼ ਲੈ ਕੇ ਜਾਂਦੇ।

ਕਰਤਾਰਪੁਰ ਤੋਂ ਪੱਛਮ ਵੱਲ ਇਕ ਪ੍ਰਚਲਤ ਰਸਤਾ, ਪਸਰੂਰ ਤੋਂ ਹੁੰਦਾ ਸਿਆਲ਼ਕੋਟ ਪਹੁੰਚਦਾ ਹੈ। ਸਿਆਲਕੋਟ ਪੁਰਾਣੇ ਸਮਿਆਂ ਤੋਂ ਸਿੱਧ ਜੋਗੀਆਂ ਦਾ ਕੇਂਦਰ ਚਲਿਆ ਆ ਰਿਹਾ ਸੀ। ਪਰ ਪੱਛਮ ਵਲੋਂ ਆਉਣ ਵਾਲੇ ਧਾੜਵੀਆਂ ਨੇ ਇਸ ਨੂੰ ਢਹਿ ਢੇਰੀ ਕਰਕੇ ਇਥੇ ਇਕ ਇਸਲਾਮੀ ਕੇਂਦਰ ਸਥਾਪਤ ਕਰ ਦਿੱਤਾ ਜੋ ਹਮਜ਼ਾ ਗੌਂਸ ਦਾ ਡੇਰਾ ਕਰਕੇ ਪ੍ਰਸਿੱਧ ਹੋਇਆ। ਇਸ ਡੇਰੇ ਨੂੰ ਅਸੀਂ ਸ਼ਾਕਤੀ ਰੁਚੀਆਂ ਦਾ ਕੇਂਦਰ ਕਹਿ ਸਕਦੇ ਹਾਂ। ਕਰਤਾਰਪੁਰ ਤੋਂ ਦੂਸਰੇ ਪਾਸੇ, ਦਰਿਆ ਤੋਂ ਪਾਰ ਅਚਲ ਬਟਾਲਾ ਵਿਖੇ ਸਿੱਧ ਜੋਗੀਆਂ ਦਾ ਕੇਂਦਰ ਸੀ। ਗੁਰੂ ਨਾਨਕ ਕਾਲ ਵਿਚ ਬਟਾਲਾ ਵੀ ਇਸਲਾਮੀ ਸਿਖਿਆ ਦਾ ਪ੍ਰਸਿਧ ਕੇਂਦਰ ਬਣ ਚੁੱਕਾ ਸੀ ਜੋ ਸਿੱਧ ਜੋਗੀਆਂ ਲਈ ਚੁਨੌਤੀ ਤਾਂ ਸੀ ਪਰ ਇਨ੍ਹਾਂ ਸਿੱਧਾਂ ਵਿਚ ਇਸਲਾਮੀ ਜਬਰ ਦਾ ਟਾਕਰਾ ਕਰਨ ਦਾ ਨਾ ਸਾਹਸ ਸੀ ਨਾ ਸਮਰੱਥਾ। ਇਹ ਲੋਕ ਘਰ ਬਾਹਰ ਛੱਡ ਕੇ ਜੀਵਨ ਦੀਆਂ ਅਸਲੀਅਤਾਂ ਤੋਂ ਮੂੰਹ ਮੋੜ ਲੈਂਦੇ ਸਨ ਪਰ ਤਿਆਗ ਦੀ ਭਾਵਨਾ ਦੇ ਪ੍ਰਚਾਰ ਕਰਕੇ ਲੋਕਾਂ ਦੇ ਆਦਰ ਦਾ ਪਾਤਰ ਬਣੇ ਰਹਿੰਦੇ ਸਨ।

ਇਸ ਪ੍ਰਕਾਰ ਕਰਤਾਰਪੁਰ ਦੇ ਇਕ ਪਾਸੇ, ਧਾੜਵੀ ਤੇ ਸ਼ਾਕਤੀ ਰੁਚੀਆਂ ਵਾਲੇ ਲੋਕ ਜੀਵਨ ਨੂੰ ਤਬਾਹ ਕਰ ਰਹੇ ਸਨ ਅਤੇ ਦੂਸਰੇ ਪਾਸੇ ਜੋਗੀਆਂ ਦੀਆਂ ਸ਼ੂੰਨਵਾਦੀ ਰੁਚੀਆਂ ਦੇਸ਼ ਨੂੰ ਉਜਾੜੇ ਵੱਲ ਲੈ ਜਾ ਰਹੀਆਂ ਸਨ। ਗੁਰੂ ਨਾਨਕ ਦਾ ਉਪਦੇਸ਼ ਤਾਂ ਸਹਿਜ ਮਾਰਗ ਵਾਲੇ ਗ੍ਰਹਿਸਤ ਧਰਮ ਦੇ ਰਾਹ ਨੂੰ ਲੈ ਜਾਂਦਾ ਸੀ। ਇਵੇਂ ਕਰਤਾਰਪੁਰ ਦੀ ਭੂਗੋਲਿਕ ਸਥਿਤੀ ਅਜੇਹੇ ਉਪਦੇਸ਼ ਦੇ ਪ੍ਰਚਾਰ ਲਈ ਐਨ ਢੁਕਵੀਂ ਸੀ। ਕਰਤਾਰਪੁਰ ਤੋਂ ਗੁਰੂ ਜੀ ਸਿਆਲਕੋਟ ਗਏ ਜਿਥੇ ਉਹ ਕੱਟੜਪੰਥੀ ਇਸਲਾਮੀ ਪ੍ਰਚਾਰਕ ਹਮਜ਼ਾ ਗੌਂਸ ਨੂੰ ਮਿਲੇ ਅਤੇ ਉਸ ਨੂੰ ਸਹੀ ਅਰਥਾਂ ਵਿਚ ਮੁਸਲਮਾਨ ਬਣਨ ਦਾ ਉਪਦੇਸ਼ ਦਿੱਤਾ :

*ਰਬ ਕੀ ਰਜਾਇ ਮੰਨੇ ਸਿਰ ਊਪਰਿ ਕਰਤਾ ਮੰਨੇ ਆਪੁ ਗਵਾਵੈ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*
*(ਪੰਨਾ ੧੪੧)*

ਇਸ ਉਪਰੰਤ ਗੁਰੂ ਜੀ ਅਚਲ ਬਟਾਲੇ ਗਏ ਜਿਥੇ ਉਨ੍ਹਾਂ ਦੀ ਸਿੱਧਾਂ ਨਾਲ ਗੋਸ਼ਟ ਹੋਈ। ਗੁਰੂ ਜੀ ਨੇ ਸਿੱਧਾਂ ਨੂੰ ਜੀਵਨ ਤਿਆਗਣ ਦੀ ਥਾਂ ਇਸ ਨੂੰ ਸਾਰਤਕ ਬਨਾਉਣ ਦਾ ਉਪਦੇਸ਼ ਦਿੱਤਾ।

ਜਿਵੇਂ ਕਿ ਉਪਰ ਦਸਿਆ ਜਾ ਚੁੱਕਾ ਹੈ, ਕਰਤਾਰਪੁਰ ਦੇ ਪੱਛਮ ਵੱਲ ਵਸੋਂ ਦਾ ਲਗਪਗ ੯੦% ਭਾਗ ਮੁਸਲਮਾਨੀ ਮੱਤ ਕਬੂਲ ਕਰ ਚੁੱਕਾ ਸੀ ਪਰ ਇਸ ਦੇ ਪੂਰਬ ਵਿਚ, ਭਾਵ ਰਾਵੀ ਤੋਂ ਪੂਰਬ ਵੱਲ ਦਾ ਇਲਾਕਾ ਅਜੇ ਇਸ ਮਾਰ ਤੋਂ ਬਚਿਆ ਹੋਇਆ ਸੀ। ਕਰਤਾਰਪੁਰ ਵਿਖੇ ਗੁਰੂ ਨਾਨਕ ਇਨ੍ਹਾਂ ਦੋਹਾਂ ਮਾਰਗਾਂ ਵਿਚੋਂ ਕਿਸੇ ਵੱਲ ਵੀ ਝੁਕਾ ਜਾਂ ਵਿਰੋਧ ਦਾ ਸੰਕੇਤ ਨਹੀਂ ਦੇ ਰਹੇ ਸਨ। ਉਹ ਤਾਂ ਸੰਜਮ ਸਹਿਜ ਤੇ ਸੰਤੁਲਤ ਜੀਵਨ-ਜਾਚ ਦਾ ਸੰਦੇਸ਼ ਦੇ ਰਹੇ ਸਨ। ਕਰਤਾਰਪੁਰ ਵਿਖੇ ਗੁਰੂ ਜੀ ਨੇ ਲੁਕਾਈ ਨੂੰ ਉਸ ਅਕਾਲ ਪੁਰਖ ਦੇ ਲੜ ਲਾਇਆ ਜੋ ਸਰਬ ਸਾਂਝਾ, ਨਿਰਭਉ ਅਤੇ ਨਿਰਵੈਰ ਸੀ। ਉਸੇ ਦਾ ਰਚਿਆ ਇਹ ਸੰਸਾਰ 'ਸਚ ਦੀ ਕੋਠੜੀ' ਹੈ। ਇਸੇ ਲਈ ਅਕਾਲ ਪੁਰਖ ਤਾਂਈ ਪਹੁੰਚ ਲਈ ਤਿਆਗ ਜਾਂ ਚਲੀਹੇ ਕੱਟਣ ਵਾਲੀ ਵਿਧੀ ਗੁਰੂ ਜੀ ਨੇ ਵਿਅਰਥ ਦਰਸਾਈ।

ਕਰਤਾਰਪੁਰ ਤੋਂ ਹੀ ਸ਼ੁਰੂ ਹੁੰਦੀ ਹੈ, 'ਆਪੇ ਗੁਰ ਚੇਲਾ' ਦੀ ਰਵਾਇਤ। ਗੁਰੂ ਦੇ ਜੀਉਂਦੇ ਜੀਅ, ਗੁਰੂ ਦੀ ਜੋਤੀ ਦਾ ਸਿੱਖ ਵਿਚ ਪ੍ਰਵੇਸ਼ ਕਰਨਾ। ਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਚ ਵਸਦੀ ਪ੍ਰਮਾਤਮਾ ਦੀ ਜੋਤਿ, ਜੋ ਗੁਰੂ ਰੂਪ ਹੋ ਕੇ ਵਿਚਰ ਰਹੀ ਸੀ, ਭਾਈ ਲਹਿਣੇ ਵਿਚ ਆਪ ਰੱਖ ਦਿੱਤੀ ਤਾਂ ਜੋ ਉਨ੍ਹਾਂ ਦੀ ਧਾਰਮਿਕ ਤੇ ਸਮਾਜਕ ਇਨਕਲਾਬ ਲਿਆਉਣ ਦੀ ਜੁਗਤ ਅਗੇ ਚਲਦੀ ਰਹੇ। ਦੂਸਰੇ ਸ਼ਬਦਾਂ ਵਿਚ ਉਨ੍ਹਾਂ ਨੇ ਭਾਈ ਲਹਿਣੇ ਨੂੰ ਕਈ ਪ੍ਰਕਾਰ ਦੇ ਪ੍ਰਤਾਵਿਆਂ ਤੇ ਇਮਤਿਹਾਨਾਂ ਵਿਚੋਂ ਲੰਘਾਇਆ ਤੇ ਉਸ ਨੂੰ ਕਾਬਲੀਅਤ ਅਤੇ ਪ੍ਰਬੀਨਤਾ ਦੇ ਅਧਾਰ ਉੱਤੇ ਗੁਰਗੱਦੀ 'ਤੇ ਸੁਭਾਇਮਾਨ ਕੀਤਾ। ਪ੍ਰਚਲਤ ਭਾਰਤੀ ਰਵਾਇਤ ਅਨੁਸਾਰ - ਪਿਤਾ ਤੋਂ ਪਿਛੋਂ ਵੱਡਾ ਪੁੱਤਰ ਹੀ ਗੱਦੀ ਦਾ ਵਾਰਿਸ ਬਣਦਾ ਸੀ। ਗੁਰੂ ਜੀ ਨੇ ਇਸ ਰਵਾਇਤ ਨੂੰ ਲਾਂਭੇ ਰੱਖ ਕੇ ਯੋਗਤਾ ਨੂੰ ਮੂਲ਼ ਅਧਾਰ ਮੰਨਿਆ। ਦੂਸਰੇ ਨਾਨਕ ਦੀ ਜੋਤ ਭਾਈ ਲਹਿਣੇ ਵਿਚ ਸਥਾਪਤ ਹੋ ਜਾਣ ਨੂੰ ਪ੍ਰਮਾਣਤ ਕਰਨ ਲਈ, ਗੁਰੂ ਨਾਨਕ ਨੇ ਆਪ ਭਾਈ ਲਹਿਣੇ ਨੂੰ ਆਪਣਾ ਅੰਗ ਦਰਸਾ ਕੇ ਅੰਗਦ ਕਿਹਾ ਅਤੇ ਉਸ ਅੱਗੇ ਮੱਥਾ ਟੇਕਿਆ ਤੇ ਭਾਈ ਲਹਿਣੇ ਦੇ ਗੁਰੂ ਸਥਾਪਤ ਹੋਣ ਦਾ ਐਲਾਨ ਕੀਤਾ। ਇਸ ਸਬੰਧ ਵਿਚ ਰਾਮਕਲੀ ਕੀ ਵਾਰ 'ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਵਿਚ ਲਿਖਿਆ ਹੈ :

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*
*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ*
*ਸਹਿ ਟਿਕਾ ਦਿਤੋਸੁ ਜੀਵਦੈ॥੧॥*
*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

*(ਪੰਨਾ ੯੬੬)*

ਕਰਤਾਰਪੁਰ ਵਿਖੇ ਸਿੱਖ-ਪੰਥ ਸੰਗਠਿਤ ਹੋਇਆ ਅਤੇ ਇਥੇ ਹੀ ਸਿੱਖ ਧਰਮ-ਪ੍ਰਣਾਲੀ ਵਿਚ ਗੁਰੂ ਨਾਨਕ ਸਾਹਿਬ ਦੀ ਆਪਣੀ ਹੈਸੀਅਤ ਸਪਸ਼ਟ ਹੁੰਦੀ ਹੈ। ਗੁਰੂ ਨਾਨਕ ਅਵਤਾਰੀ ਰੂਪ ਨਹੀਂ ਸਨ ਕਿਉਂਕਿ ਉਨ੍ਹਾਂ ਦੇ ਆਪਣੇ ਹੀ ਉਪਦੇਸ਼ ਅਨੁਸਾਰ ਅਕਾਲ ਪੁਰਖ ਅਵਤਾਰ ਨਹੀਂ ਧਾਰਦਾ। ਇਥੇ ਤਾਂ ਭਾਈ ਗੁਰਦਾਸ ਜੀ ਵਲੋਂ ਦਰਸਾਈ ਧਾਰਨਾ ਮੰਨੀ ਜਾਂਦੀ ਹੈ। ਗੁਰੂ ਨਾਨਕ ਅਕਾਲ ਪੁਰਖ ਵਲੋਂ ਵਰੋਸਾਏ ਗਏ ਸਨ :

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*

*(੧/੨੩)*

ਉਪ੍ਰੰਤ ਗੁਰੂ ਨਾਨਕ ਵਿਚ ਸਥਾਪਤ ਜੋਤ ਹੀ ਭਾਈ ਲਹਿਣੇ ਵਿਚ ਵਲੀਨ ਹੋਈ ਅਤੇ ਇਹੀ ਜੋਤਿ ਦਸ ਗੁਰੂ ਸਾਹਿਬਾਨ ਵਿਚ ਪ੍ਰਜਵੱਲਤ ਰਹੀ:

*"ਸ੍ਰੀ ਨਾਨਕ ਅੰਗਦਿ ਕਰਿ ਮਾਨਾ॥*
*ਅਮਰਦਾਸ ਅੰਗਦ ਪਹਿਚਾਨਾ॥. . .*
*ਜਿਨ ਜਾਨਾ ਤਿਨ ਹੀ ਸਿਧ ਪਾਈ॥*
*ਬਿਨ ਸਮਝੇ ਸਿਧ ਹਾਥ ਨ ਆਈ॥੧੦॥*
*ਰਾਮਦਾਸ ਹਰਿ ਸੋ ਮਿਲ ਗਏ॥*
*ਗੁਰਤਾ ਦੇਤ ਅਰਜਨਹਿ ਭਏ॥*
*ਜਬ ਅਰਜਨ ਪ੍ਰਭ ਲੋਕ ਸਿਧਾਏ॥*
*ਹਰਿਗੋਬਿੰਦ ਤਿਹ ਠਾਂ ਠਹਰਾਏ॥੧੧॥*
*ਹਰਿਗੋਬਿੰਦ ਪ੍ਰਭ ਲੋਕ ਸਿਧਾਰੇ॥*
*ਹਰੀਰਾਇ ਤਿਹ ਠਾਂ ਬੈਠਾਰੇ॥*
*ਹਰੀਕ੍ਰਿਸ਼ਨ ਤਿਨ ਕੇ ਸੁਤ ਵਏ॥*
*ਤਿਨ ਤੇ ਤੇਗ ਬਹਾਦਰ ਭਏ॥੧੨॥*

*(ਬਚਿਤ੍ਰ ਨਾਟਕ, ਪੰਨਾ ੫੪)*

ਕਰਤਾਰਪੁਰ ੧੫੨੧ ਈ: ਦੇ ਅਖੀਰਲੇ ਮਹੀਨਿਆਂ ਵਿਚ ਵਸਾਇਆ

ਗਿਆ। ਇਥੇ ਹੀ ਟਿਕ ਕੇ ਗੁਰੂ ਨਾਨਕ ਸਾਹਿਬ ਨੇ ਸਿੱਖ-ਪੰਥ ਦੀ ਨੁਹਾਰ ਚਿਤਰੀ, ਮੁੱਢਲੀਆਂ ਸਿੱਖ ਸੰਸਥਾਵਾਂ, ਸੰਗਤ, ਪੰਗਤ ਅਤੇ ਲੰਗਰ ਨੂੰ ਪਰਪੱਕ ਕੀਤਾ ਅਤੇ ਨਾਮ ਜਪਣ, ਕਿਰਤ ਕਰਨੀ ਅਤੇ ਵੰਡ ਛਕਣ ਦੇ ਸਿਧਾਂਤਾਂ ਨੂੰ ਸਿੱਖ ਜੀਵਨ-ਤਰਜ਼ ਦਾ ਅਨਿੱਖੜਵਾਂ ਅੰਗ ਬਣਾਇਆ। ਇਸ ਪ੍ਰਕਾਰ ਗੁਰੂ ਨਾਨਕ ਦਾ ਕਰਤਾਰਪੁਰ ਸੰਸਾਰਕ ਅਤੇ ਧਾਰਮਿਕ ਜੀਵਨ ਦੇ ਅਦੁਤੀ ਸੁਮੇਲ ਵਾਲੀ ਜੀਵਨ ਜਾਚ ਦਾ ਸੰਦੇਸ਼ ਲੈ ਕੇ ਅੱਜ ਵੀ ਦੋ ਮਹਾਨ ਸੱਭਿਅਤਾਵਾਂ (ਇਸਲਾਮੀ ਅਤੇ ਭਾਰਤੀ) ਵਿਚਕਾਰ ਸਹਿ-ਹੋਂਦ ਅਤੇ ਸਹਿਨਸ਼ੀਲਤਾ ਦਾ ਰਾਹ ਅਪਨਾਉਣ ਲਈ ਪ੍ਰੇਰਨਾ ਦਿੰਦਾ ਜਾਪਦਾ ਹੈ। ਕਰਤਾਰਪੁਰ ਤੋਂ ਸਿੱਖ-ਪੰਥ ਦਾ ਸਫਰ ਅਰੰਭ ਹੁੰਦਾ ਹੈ ਜੋ ਖਡੂਰ, ਗੋਇੰਦਵਾਲ, ਅੰਮ੍ਰਿਤਸਰ, ਸ੍ਰੀ ਹਰਿਗੋਬਿੰਦਪੁਰ, ਕਰਤਾਰਪੁਰ (ਜਲੰਧਰ) ਤੋਂ ਹੋ ਕੇ ਕੀਰਤਪੁਰ ਅਤੇ ਫੇਰ ਖ਼ਾਲਸੇ ਦੀ ਵਾਸੀ ਅਨੰਦਪੁਰ ਜਾ ਪੁੱਜਦਾ ਹੈ। ਇਹੀ ਕਰਤਾਰਪੁਰ ਦਾ ਮਹੱਤਵ ਹੈ।

*******



"ਅਕਾਲ ਤਖ਼ਤ ਦੀ ਇਹ ਲਲਕਾਰ ।
ਸਾਬਤ ਸੂਰਤ ਸਿਰ ਦਸਤਾਰ।"

"ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ,
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ"

ਰਹਿਣੀ ਰਹੈ ਸੋਈ ਸਿੱਖ ਮੇਰਾ ।
ਵਹ ਠਾਕੁਰ ਮੈਂ ਉਸ ਕਾ ਚੇਰਾ ॥

"ਪੂਜਾ ਅਕਾਲ ਕੀ,
ਪਰਚਾ ਸ਼ਬਦ ਕਾ,
ਦੀਦਾਰ ਖਾਲਸੇ ਕਾ"

"ਕਿਰਤ ਕਰੋ,
ਨਾਮ ਜਪੋ,
ਵੰਡ ਛਕੋ"

"ਅੰਮ੍ਰਿਤ ਛਕੋ,
ਸਿੰਘ ਸਜੋ,
ਨਸ਼ੇ ਛੱਡੋ"

"ਗੁਰਮੁਖੀ ਸਿੱਖੋ,
ਗੁਰਮੁਖੀ ਲਿਖੋ,
ਗੁਰਮੁਖੀ ਪੜ੍ਹੋ"